# ਸੱਚ ਅਤੇ ਮਿਥਿਆ

ਪੰਜਾਬੀ ਟ੍ਰਿਬਿਊਨ
26.07.04

ਹਰਪਾਲ ਸਿੰਘ ਪੰਨੂ

ਹਾਫਸਟਰਾ ਯੂਨੀਵਰਸਿਟੀ ਨਿਊ-ਯਾਰਕ ਵਿਚ 30 ਮਈ 2004 ਨੂੰ ਲੈਕਚਰ ਦੇ ਕੇ ਬੈਠਿਆ ਤਾਂ ਲੰਮ ਸਲੰਮਾ ਇਕ ਜੁਆਨ ਮੇਰੇ ਕੋਲ ਆ ਕੇ ਕਹਿਣ ਲੱਗਾ, "ਜੀ ਮੇਰੇ ਪਾਪਾ ਬਾਹਰ ਤੁਹਾਨੂੰ ਮਿਲਣਾ ਚਾਹੁੰਦੇ ਹਨ।" ਸਵਾਲਾਂ ਜਵਾਬਾਂ ਦਾ ਸਿਲਸਿਲਾ ਮੁੱਕਣ ਪਿੱਛੋਂ ਬਾਹਰ ਆ ਕੇ ਦੇਖਿਆ ਰਾਜਾ ਮ੍ਰਿਗੇਂਦਰ ਸਿੰਘ ਵ੍ਹੀਲ ਚੇਅਰ ਉਪਰ ਬੈਠੇ ਸਨ। ਪੂਰੀ ਗਰਮਜੋਸ਼ੀ ਨਾਲ ਮਿਲੇ ਤੇ ਕਿਹਾ, "ਤੁਹਾਡੇ ਬੋਲ ਸੁਣੇ ਤਾਂ ਕਾਕੇ ਨੂੰ ਕਿਹਾ ਪਟਿਆਲੇ ਤੋਂ ਆਏ ਪ੍ਰੋਫੈਸਰ ਸਾਹਿਬ ਨੂੰ ਬੁਲਾ ਕੇ ਲਿਆ।" ਮੈਂ ਪੁੱਛਿਆ, "ਕੋਈ ਗੱਲ ਚੰਗੀ ਲੱਗੀ ਮੇਰੀ?" ਹੱਸ ਪਏ, "ਮੈਂ ਤਾਂ ਪਟਿਆਲੇ ਦੀ ਬੋਲੀ ਸੁਣੀ ਰਤਾ ਕੁ। ਬਸ ਫਿਰ ਪਟਿਆਲਾ ਦੇਖਦਾ ਰਿਹਾ। ਸ਼ਾਮ ਦਾ ਖਾਣਾ ਇਕੱਠੇ ਖਾਵਾਂਗੇ ਕਰਮੇਂਦਰ ਸਿੰਘ ਤੁਹਾਨੂੰ ਆਪਣੇ ਜਹਾਜ਼ ਉਪਰ ਸ਼ਹਿਰ ਅਤੇ ਸਮੁੰਦਰ ਦਿਖਾਊ।"

ਉੱਚ ਕੋਟੀ ਦੇ ਸਿਤਾਰਵਾਦਕ ਰਾਜਾ ਮ੍ਰਿਗੇਂਦਰ ਸਿੰਘ, ਤੀਹ ਸਾਲ ਪਹਿਲਾਂ ਅਮਰੀਕਾ ਜਾ ਵਸੇ ਸਨ। ਮੈਂ ਐਮ.ਏ. ਦਾ ਵਿਦਿਆਰਥੀ ਸਾਂ ਤੇ ਪ੍ਰੋ. ਹਰਬੰਸ ਸਿੰਘ ਬਰਾੜ ਨਾਲ ਉਨ੍ਹਾਂ ਦੀ ਹਵੇਲੀ ਵਿਚ ਗਿਆ। ਦਸ ਬਾਰਾਂ ਹੋਰ ਬੈਠੇ ਸਨ। ਪ੍ਰੋਫੈਸਰ ਸਾਹਿਬ ਨੇ ਕਿਹਾ ਸੰਗੀਤ ਵਿਦਿਆ ਵਿਚ ਅਸੀਂ ਸਭ ਅਨਪੜ੍ਹ ਹਾਂ। ਸਾਨੂੰ ਉਹ ਸੁਣਾਓ ਜੋ ਸਾਨੂੰ ਚੰਗਾ ਲੱਗੇ।

ਸਾਜ਼ਿੰਦੇ ਆ ਗਏ। ਰਾਜਾ ਸਾਹਿਬ ਨੇ ਸਿਤਾਰ ਛੇੜੀ ਤੇ ਕਿਹਾ। "ਅੱਖਾਂ ਬੰਦ ਕਰੋ ਤਾਂ ਪਰੀਆਂ ਦਾ ਨਾਚ ਦਿਖਾਈਏ।" ਸਭ ਨੀਵੀਂ ਪਾ ਕੇ ਬੈਠ ਗਏ। ਬੱਦਲਾਂ ਤੋਂ ਪਾਰ ਦੂਰ ਕਿਤੇ ਝਾਂਜਰਾਂ ਛਣਕੀਆਂ। ਨਾਚ ਦੀ ਤਿਆਰੀ ਹੋ ਰਹੀ ਹੈ। ਤਬਲੇ ਦੀ ਤਾਲ ਮੁਤਾਬਕ ਪੈਰ ਅਜੇ ਥਿਰਕਣ ਲੱਗੇ ਹਨ, ਨੱਚਣ ਨਹੀਂ ਲੱਗੇ। ਫਿਰ ਨਾਚ ਸ਼ੁਰੂ ਹੋਇਆ। ਸਹਿਜੇ ਸਹਿਜੇ ਪਰੀਆਂ ਅਸਮਾਨ ਤੋਂ ਧਰਤੀ ਵੱਲ ਉਤਰਨ ਲੱਗੀਆਂ। ਕੁਝ ਦੇਰ ਬਾਅਦ ਛਣਕਾਟਿਆਂ ਦੀ ਅਜਿਹੀ ਗੁੰਜਾਰ ਪਈ ਕਿ ਉਹ ਨਚਦੀਆਂ ਨਚਦੀਆਂ ਹਵੇਲੀ ਦੇ ਆਲੇ ਦੁਆਲੇ ਗੇੜੇ 'ਤੇ ਗੇੜਾ ਲਾਉਣ ਲੱਗੀਆਂ। ਤਾਲਾਂ ਅਤੇ ਧਮਾਲਾਂ ਦਾ ਸ਼ੁਮਾਰ ਨਾ ਰਿਹਾ। ਫੇਰ ਹੌਲੀ ਹੌਲੀ ਦੂਰ ਹੁੰਦੀਆਂ ਹੁੰਦੀਆਂ ਬੱਦਲਾਂ ਤੋਂ ਪਾਰ ਚਲੀਆਂ ਗਈਆਂ। ਅੰਤ ਇਕੱਠੀਆਂ ਨੇ ਪੈਰ ਦੇ ਛਣਕਾਟੇ ਨਾਲ ਨਾਚ ਖਤਮ ਕੀਤਾ ਤਾਂ ਅਸੀਂ ਅੱਖਾਂ ਖੋਲ੍ਹੀਆਂ।

ਇਹ ਪੁਰਾਣੀ ਗੱਲ ਉਨ੍ਹਾਂ ਨੂੰ ਯਾਦ ਕਰਾਈ ਤਾਂ ਬੋਲੇ, "ਬਥੇਰੇ ਖੇਲ ਤਮਾਸ਼ੇ ਕੀਤੇ ਜੀ ਸੰਗੀਤ ਨਾਲ ਤੇ ਫਿਲਾਸਫੀ ਨਾਲ। ਸੁਣਾਓ ਪਟਿਆਲੇ ਹੋਰ ਕਿਸ ਨੂੰ ਮਿਲੇ?"

ਮੈਂ ਕਿਹਾ, "ਮੇਰੇ ਬੇਟੇ, ਸ਼ਾਸਤਰੀ ਸੰਗੀਤ ਵਿਚ ਰੁਚੀ ਲੈਂਦੇ ਹਨ। ਉਸਤਾਦ ਬਾਕਰ ਹੁਸੈਨ ਅਤੇ ਜਵਾਹਰ ਲਾਲ ਜੀ ਕੋਲ ਜਾਇਆ ਕਰਦੇ ਸਾਂ ਕਦੇ ਕਦੇ। ਤੁਹਾਡਾ ਅਕਸਰ ਜ਼ਿਕਰ ਹੁੰਦਾ। ਪੰਡਤ ਜਵਾਹਰ ਲਾਲ ਨੇ ਦੱਸਿਆ ਸੀ, ਮੈਨੂੰ ਗਾਉਣ ਸਿੱਖਣ ਦਾ ਸ਼ੌਕ ਸੀ। ਪਿਤਾ ਜੀ ਨਰਾਜ਼ ਸਨ, ਕਿਹਾ ਕਰਦੇ, ਮੈਂ ਤੇਰਾ ਕੰਜਰਖਾਨਾ ਚੱਲਣ ਨਹੀਂ ਦੇਣਾ। ਲੁਕ ਛਿਪ ਕੇ ਗਾ ਲੈਂਦਾ। ਹਰ ਵੱਲਭ ਸੰਗੀਤ ਸੰਮੇਲਨ ਜਲੰਧਰ ਵਿਚ ਕੁਝ ਜ਼ਿਆਦਾ ਚੰਗਾ ਗਾਇਆ ਗਿਆ ਤਾਂ ਰਾਜਾ ਮ੍ਰਿਗੇਂਦਰ ਸਿੰਘ ਨੇ ਜੱਫੀ ਵਿਚ ਲੈ ਕੇ ਸ਼ਾਬਾਸ਼ ਦਿੰਦਿਆਂ ਪੁੱਛਿਆ, ਕਿਥੇ ਦਾ ਹੈਂ ਤੂੰ? ਮੈਂ ਕਿਹਾ- ਜੀ ਪਟਿਆਲੇ ਦਾ। ਕਹਿਣ ਲੱਗੇ- ਮੈਂ ਵੀ ਪਟਿਆਲੇ ਦਾ ਹਾਂ। ਸਿਰਨਾਵਾਂ ਦੇਹ। ਤੇਰੇ ਘਰ ਆਊਂਗਾ। ਸਿਰਨਾਵਾਂ ਦੇ ਦਿੱਤਾ ਕਿ ਹੌਸਲਾਅਫਜ਼ਾਈ ਲਈ ਠੀਕ ਹੈ। ਪਰ ਇਕ ਦਿਨ ਤਾਂ ਜੀ ਆਰੀਆ ਸਮਾਜ ਸਾਡੇ ਗਰੀਬਖਾਨੇ ਪਹੁੰਚ ਗਏ। ਅਸੀਂ ਬ੍ਰਾਹਮਣ ਹਾਂ ਬੇਸ਼ਕ ਪਰ ਸ਼ਾਹੀ ਖਾਨਦਾਨ ਦਾ ਕੋਈ ਮੈਂਬਰ ਮਿਲੇ ਤਾਂ ਅਸੀਂ ਚਰਨ ਛੂਹਦੇ ਹਾਂ। ਇਹ ਸਾਡੀ ਪਰੰਪਰਾ ਹੈ। ਰਾਜਾ ਸਾਹਿਬ ਨੇ ਪਿਤਾ ਜੀ ਨੂੰ ਕਿਹਾ, ਤੁਹਾਡਾ ਬੇਟਾ ਨਾਮ ਰੌਸ਼ਨ ਕਰੇਗਾ। ਇਸ ਨੂੰ ਹੌਸਲਾ ਦਿਉ। ਉਨ੍ਹਾਂ ਦੇ ਜਾਣ ਪਿੱਛੋਂ ਪਿਤਾ ਜੀ ਨੇ ਕਿਹਾ- ਚੰਗਾ। ਸਿਖ ਲਿਆ ਕਰ ਗਾਉਣਾ। ਜਦੋਂ ਸਿੱਖਣ ਦੀ ਆਗਿਆ ਮਿਲੀ ਉਦੋਂ ਤੱਕ ਕਾਫੀ ਸਿੱਖ ਲਿਆ ਸੀ ਪਰ ਇਹ ਪਾਪ ਸੀ, ਕਿਉਂਕਿ ਪਿਤਾ ਦੀ ਆਗਿਆ ਨਹੀਂ ਸੀ। ਜਦੋਂ ਆਗਿਆ ਮਿਲ ਗਈ, ਪਾਪ ਪੁੰਨ ਹੋ ਗਿਆ। ਵੱਡੇ, ਵੱਡੇ ਹੁੰਦੇ ਹਨ। ਉਨ੍ਹਾਂ ਦੀ ਨਾਂਹ ਤੇ ਹਾਂ ਵਿਚ ਪਾਪ ਅਤੇ ਪੁੰਨ ਦਾ ਫਰਕ ਹੁੰਦਾ ਹੈ।

ਫਿਰ ਰਾਜਾ ਸਾਹਿਬ ਨੇ ਮੇਰੇ ਤੋਂ ਪੁੱਛਿਆ ਕਿ ਕੀ ਪੜ੍ਹਾਉਂਦਾ ਹਾਂ। ਦੱਸਿਆ- ਸਿੱਖ ਫਿਲਾਸਫੀ। ਪੁੱਛਿਆ- ਸੱਚ ਅਤੇ ਮਿੱਥ ਵਿਚ ਕੀ ਫਰਕ ਹੈ? ਜੋ ਉੱਤਰ ਦਿੱਤਾ, ਉਸ ਤੋਂ ਪੂਰੇ ਸੰਤੁਸ਼ਟ ਨਾ ਹੋਏ। ਕਿਹਾ- ਠੀਕ ਹੈ। ਤੁਹਾਡਾ ਉੱਤਰ ਹੋਰ ਗੁੰਝਲਾਂ ਨੂੰ ਜਨਮ ਦਿੰਦਾ ਹੈ। ਸਾਦਾ ਜਵਾਬ ਦਿਉ। ਮੈਂ ਉਨ੍ਹਾਂ ਅੱਗੇ ਅਰਜ਼ ਕੀਤੀ ਕਿ ਖੁਦ ਜਵਾਬ ਦੇਣ। ਉਨ੍ਹਾਂ ਨੇ ਕਿਹਾ- ਰੱਸੀ ਨੂੰ ਸੱਪ ਸਮਝ ਕੇ ਡਰਨ ਦੀ ਗੱਲ ਸਭ ਨੇ ਸੁਣੀ ਹੈ। ਆਓ ਇਸ ਉਦਾਹਰਣ ਦੀ ਲੜੀ ਤਿੰਨ ਕਾਲਾਂ ਵਿਚ ਜੋੜੀਏ। ਕੋਈ ਅੰਮ੍ਰਿਤ ਵੇਲੇ ਖੇਤ ਵੱਲ ਜਾਏਗਾ ਤਾਂ ਰਾਹ ਵਿਚ ਰਸੀ ਪਈ ਦੇਖ ਕੇ ਡਰੇਗਾ ਕਿ ਸੱਪ ਹੈ। ਭਵਿੱਖਤ ਕਾਲ। ਕੋਈ ਖੇਤ ਵੱਲ ਜਾ ਰਿਹਾ ਹੈ, ਰੱਸੀ ਨੂੰ ਸੱਪ ਜਾਣ ਕੇ ਡਰ ਗਿਆ ਹੈ। ਵਰਤਮਾਨ। ਘਰ ਆ ਕੇ ਦੱਸਦਾ ਹੈ ਕਿ ਰੱਸੀ ਨੂੰ ਸੱਪ ਸਮਝ ਲਿਆ ਤਾਂ ਦਹਿਲ ਗਿਆ ਸੀ ਇਕ ਵਾਰ। ਭੂਤਕਾਲ। ਇਨ੍ਹਾਂ ਤਿੰਨੇ ਕਾਲਾਂ ਵਿਚ ਰੱਸੀ ਮੌਜੂਦ ਹੈ, ਸੱਪ ਨਹੀਂ ਹੈ। ਜੋ ਤਿੰਨੇ ਕਾਲਾਂ ਵਿਚ ਮੌਜੂਦ ਹੋਵੇ ਉਹ ਸੱਚ ਹੁੰਦਾ ਹੈ। ਜੋ ਕਿਸੇ ਕਾਲ ਵਿਚ ਵੀ ਨਹੀਂ ਉਹ ਮਿਥਿਆ ਹੈ। ਇਸ ਪ੍ਰਸੰਗ ਵਿਚ ਰੱਸੀ ਸੱਚ ਹੈ ਸੱਪ ਮਿਥਿਆ।

ਨਾਗਸੈਨ ਆਮ ਗੱਲਾਂ ਕਰਦਿਆਂ ਗੰਭੀਰ ਹੋ ਜਾਂਦਾ ਹੈ ਤੇ ਗੰਭੀਰ ਵਿਚਾਰ ਚਰਚਾ ਚਲਦੀ ਹੋਵੇ ਤਾਂ ਸੰਜੀਦਗੀ ਛੱਡ ਦਿੰਦਾ ਹੈ। ਰਾਜਾ ਸਾਹਿਬ ਦੀ ਗੱਲ ਸੁਣ ਕੇ ਉਹ ਬੋਲਿਆ-ਰੱਸੀ ਅਤੇ ਸੱਪ ਦਾ ਰਿਸ਼ਤਾ ਇਸ ਤਰ੍ਹਾਂ ਲਗਦਾ ਹੈ ਜਿਵੇਂ ਸੋਫਾ-ਕਮ-ਬੈੱਡ ਹੋਵੇ। ਦਿਨ ਵਿਚ ਇਕ ਪਾਸਾ ਉੱਪਰ ਚੁੱਕ ਦਿਉ-ਸੋਫਾ। ਰਾਤੀਂ ਸਿੱਧਾ ਕਰ ਦਿਉ ਤਾਂ ਮੰਜਾ। ਭਲੇਮਾਣਸੋ ਆਦਮੀ ਰੱਸੀ ਤੋਂ ਨਹੀਂ ਡਰਦਾ। ਸੱਪ ਤੋਂ ਡਰਦਾ ਹੈ। ਉਸ ਨੇ ਰੱਸੀ ਨੂੰ ਸੱਪ ਨਹੀਂ ਸਮਝਿਆ, ਉਸ ਨੇ ਸੱਪ ਨੂੰ ਸੱਪ ਸਮਝਿਆ। ਜਦੋਂ ਪਤਾ ਹੋਏ ਰੱਸੀ ਹੈ- ਕੋਈ ਨਹੀਂ ਡਰਦਾ। ਬੰਦਾ ਸੱਪ ਤੋਂ ਡਰਿਆ ਸੀ ਰੱਸੀ ਤੋਂ ਬਿਲਕੁਲ ਨਹੀਂ। ਇਸ ਕਥਾ ਵਿਚ ਆਦਮੀ ਦੀ ਬੁਜ਼ਦਿਲੀ ਵੀ ਤ੍ਰੈਕਾਲ ਸੱਚ ਸਿੱਧ ਹੋਈ ਹੈ।

ਹੋਰ ਬੜੀਆਂ ਗੱਲਾਂ ਹੋਈਆਂ ਜੋ ਕਰਮੇਂਦਰ ਸਿੰਘ ਨੇ ਰਿਕਾਰਡ ਕਰ ਲਈਆਂ ਤੇ ਇਕ ਕਾਪੀ ਸੀ ਡੀ ਮੇਰੇ ਤੱਕ ਵੀ ਪੁਚਾ ਦਿੱਤੀ। ਬਾਕੀ ਫੇਰ ਕਦੇ।